# ਦਬੇ ਪਾਊਂ ਜੋ ਗੁਜ਼ਰਾ ਹੈ ਕਹੀਂ ਵਕਤ ਨ ਹੋ

ਪਤਾ ਨਹੀਂ ਕਿਸ ਦਾ ਸ਼ਿਅਰ ਹੈ ਇਹ। ਬੋਲ ਭੁੱਲ ਗਏ ਹਨ...ਅਰਥ ਯਾਦ ਹਨ। ਅਰਥ ਹਨ- ''ਇਹ ਆਵਾਜ਼ ਕਿਹੀ ਆਈ ਸੀ ਮੱਧਮ ਜਿਹੀ? ਚੱਲ, ਚੱਲ ਕੇ ਵੇਖ ਤਾਂ ਲਈਏ। ਇਹ ਜਿਹੜਾ ਦਬੇ ਕਦਮਾਂ ਨਾਲ ਚੁਪਕੇ ਜਿਹੇ ਲੰਘਿਆ



ਫੋਟੋ: ਬ੍ਰਹਮਦੇਵ, ਦੇਹਰਾਦੂਨ

ਹੈ... ਕਿਤੇ ਵਕਤ ਹੀ ਨਾ ਹੋਵੇ। ਚਲੋ ਦੇਖੀਏ ਤਾਂ ਇਕ ਵਾਰ।''

ਇਹ ਗੱਲ ਨਾਗਸੈਨ ਨੂੰ ਸੁਣਾਈ ਤਾਂ ਉਸ ਨੇ ਮੂੰਹੋਂ ਕੁਝ ਨਹੀਂ ਕਿਹਾ। ਡੂੰਘੀ ਮੁਸਕਾਨ ਨਾਲ ਜਦ ਸਿਰ ਹਿਲਾਇਆ ਤਾਂ ਦਾਦ ਦਿੱਤੀ ਗਈ। ਕੁਝ ਦੇਰ ਚੁੱਪ ਰਹਿਣ ਪਿੱਛੋਂ ਉਹ ਬੋਲਿਆ, ''ਜਿਹੜਾ ਦਬੇ ਪਾਉਂ ਲੰਘਦਾ ਹੈ, ਕੋਈ ਮਜਬੂਰੀ ਹੋਣੀ ਹੈ ਉਸ ਦੀ। ਕਿ ਲਿਹਾਜ਼ ਹੈ ਉਸ ਦੀ ਸਾਡੇ ਨਾਲ ਤਾਂ ਆਵਾਜ਼ ਨਹੀਂ ਕੀਤੀ? ਉਹ ਚੁੱਪਚਾਪ ਲੰਘ ਰਿਹਾ ਹੈ, ਇਸ ਕਰਕੇ ਸ਼ੁਕਰਾਨਾ ਕਰਨਾ ਚਾਹੀਦਾ ਹੈ ਉਸਦਾ, ਕਿਉਂਕਿ ਗਰਜਦਾ ਹੋਇਆ ਲੰਘੇ, ਫਿਰ ਕਿਹੜਾ ਰੋਕ ਸਕਦੇ ਹਾਂ?''

ਮੈਂ ਕਿਹਾ, ''ਨਾਗਸੈਨ ਕਾਤਲ ਅਤੇ ਚੋਰ ਵੀ ਦਬੇ ਪੈਰ ਲੰਘ[illegible]। ਉਨ੍ਹਾਂ ਦੇ ਇਰਾਦੇ ਸਹੀ ਨਹੀਂ ਹੁੰਦੇ। ਅਪਰਾਧ ਕਰਨ ਨਿਕਲਦੇ ਹਨ ਉਹ। ਫਿਰ ਇਹ ਵਕਤ ਜੇ ਇਉਂ ਕਾਤਲਾਂ ਵਾਂਗ ਲੰਘਿਆ ਹੈ ਬੇਆਵਾਜ਼, ਤਾਂ ਸ਼ੁਕਰਾਨਾ ਕਿਸ ਗੱਲ ਦਾ?''

ਨਾਗਸੈਨ ਨੇ ਕਿਹਾ, ''ਕਾਤਲਾਂ ਅਤੇ ਚੋਰਾਂ ਨੂੰ ਫੜ ਸਕਦੇ ਹਾਂ, ਬੰਨ੍ਹ ਸਕਦੇ ਹਾਂ, ਫਾਹੇ ਲਾ ਸਕਦੇ ਹਾਂ ਪਰ ਵਕਤ, ਜਿਸ ਦੀ ਤੂੰ ਗੱਲ ਛੇੜੀ ਹੈ ਇਹ ਕਿਸੇ ਤੋਂ ਫੜਿਆ ਨਹੀਂ ਗਿਆ। ਉਲਟਾ ਸਾਨੂੰ ਇਸ ਨੇ ਫਾਂਸੀ ਦੀ ਸਜ਼ਾ ਸੁਣਾਈ... ਬਿਨਾਂ ਇਹ ਦੱਸਣ ਦੇ ਕਿ ਸਾਡਾ ਕਸੂਰ ਕੀ ਸੀ। ਚੰਗਾ ਹੈ ਚੁੱਪਚਾਪ ਹੱਤਿਆਵਾਂ ਕਰ ਰਿਹਾ ਹੈ। ਇਸ ਦੇ ਵਿਜਈ ਨਗਾਰੇ ਦੀ ਗੂੰਜ ਸੁਣ ਕੇ ਕੀ ਕਰੇਂਗਾ?''

''ਠੀਕ ਹੈ ਨਾਗਸੈਨ,'' ਮੈਂ ਕਿਹਾ, ''ਪਰ ਇਸ ਸ਼ਿਅਰ ਵਿਚ ਸ਼ਾਇਰ ਕਹਿ ਰਿਹਾ ਹੈ ਕਿ ਇਸ ਨੂੰ ਚੱਲ ਕੇ ਜ਼ਰਾ ਦੇਖ ਤਾਂ ਆਈਏ?''

ਨਾਗਸੈਨ ਨੇ ਕਿਹਾ, ''ਕੀ ਕਰੇਂਗਾ ਦੇਖ ਕੇ? ਇਹ ਤਾਂ ਸਾਖਿਆਤ ਮੌਤ ਹੈ। ਮੌਤ ਨੂੰ ਸਾਹਮਣੇ ਤੋਂ ਦੇਖਣ ਵਾਸਤੇ ਫੌਲਾਦ ਦਾ ਦਿਲ ਤੇ ਜਿਗਰ ਹੋਣਾ ਚਾਹੀਦਾ ਹੈ। ਤੂੰ ਕੋਈ ਮਨਸੂਰ ਨਹੀਂ ਹੈਂ ਭਾਈ। ਤੂੰ ਆਪਣੇ ਕੰਮਕਾਰ ਕਰਦਾ ਰਹਿ ਤੇ ਇਸ ਨੂੰ ਆਪਣਾ ਕੰਮ ਕਰੀ ਜਾਣ ਦੇ। ਇਸ ਵੱਲ ਦੇਖਣ ਦੀ ਲਾਲਸਾ ਕਰਨ ਤੋਂ ਪਹਿਲਾਂ ਕਿਸੇ ਕਾਮਲ ਫਕੀਰ ਜਾਂ ਸ਼ਹੀਦ ਦੀ ਦਰਗਾਹ 'ਤੇ ਮੱਥਾ ਟੇਕ। ਇਸ ਨੂੰ ਦੇਖਣਾ ਸੁਰੱਖਿਅਤ ਕੰਮ ਨਹੀਂ, ਕਿਉਂਕਿ ਇਕ ਪਲ ਦੇ ਲਿਸ਼ਕਾਰੇ ਨਾਲ ਇਸ ਨੇ ਭਾਰੇ ਪਰਬਤਾਂ ਨੂੰ ਸਾੜ ਕੇ ਸੁਰਮਾ ਬਣਾ ਦਿੱਤਾ ਸੀ। ਸੁਰਮੇ ਦਾ ਅੱਗ ਨਾਲ ਗਹਿਰਾ ਤਾਲਮੇਲ ਹੈ, ਇਸ ਲਈ ਜਿਸ ਅੱਖ ਵਿਚ ਸੁਰਮਾ ਪਾਈਏ ਜੇ ਉਹ ਅੱਖ ਅੰਗਿਆਰ ਜਿਹੀ ਨਹੀਂ, ਤਾਂ ਸੁਰਮੇ ਦਾ ਨਿਰਾਦਰ ਕਿਉਂ ਕਰੀਏ?''

ਹੁਣ ਮੈਨੂੰ ਪੁਰਾਤਨ ਯੂਨਾਨੀ ਫਿਲਾਸਫਰਾਂ ਦੀ ਉਹ ਗੱਲ ਸਮਝ ਵਿਚ ਆਈ ਜਿਹੜੀ ਉਨ੍ਹਾਂ ਨੇ ਅੱਖ ਬਾਬਤ ਕਹੀ ਸੀ, '' ਅੱਖ, ਜੇ ਸੂਰਜ ਵਰਗੀ ਨਾ ਹੁੰਦੀ ਤਾਂ ਇਹ ਸੂਰਜ ਨੂੰ ਨਾ ਦੇਖ ਸਕਦੀ।''

ਇਹ ਵੀ ਯੂਨਾਨੀ ਦਾਰਸ਼ਨਿਕ ਨੇ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਉਂਦਿਆਂ ਕਿਹਾ ਸੀ- ''ਤੁਸੀਂ ਇਕ ਦਰਿਆ ਨੂੰ ਦੋ ਵਾਰ ਪਾਰ ਨਹੀਂ ਕਰ ਸਕਦੇ, ਕਿਉਂਕਿ ਦੂਜੀ ਵਾਰ ਨਾ ਉਹ ਪਾਣੀ, ਨਾ ਉਹ ਦਰਿਆ ਤੇ ਨਾ ਪਹਿਲਾਂ ਵਾਲੇ ਮੁਸਾਫਿਰ ਤੁਸੀਂ। ਦੂਜੀ ਵਾਰ ਸਭ ਕੁਝ ਬਦਲ ਚੁੱਕਾ ਹੁੰਦਾ ਹੈ। ਸੋ ਇਕ ਦਰਿਆ ਨੂੰ ਦੋ ਵਾਰ ਪਾਰ ਕਰਨਾ ਸੰਭਵ ਨਹੀਂ।''

ਇਹ ਸੁਣ ਕੇ ਵਿਦਿਆਰਥੀ ਨੇ ਕਿਹਾ, ''ਦੋ ਵਾਰ ਦੀ ਗੱਲ ਤਾਂ ਦੂਰ ਹੈ ਮਾਸਟਰ, ਇਕ ਦਰਿਆ ਨੂੰ ਇਕ ਵਾਰ ਵੀ ਪਾਰ ਨਹੀਂ ਕੀਤਾ ਜਾ ਸਕਦਾ, ਕਿਉਂਕਿ ਪਾਰ ਕਰਦਿਆਂ ਕਰਦਿਆਂ ਹਰ ਪਲ ਹਰ ਕਦਮ ਦਰਿਆ ਵੀ ਤੇ ਯਾਤਰੀ ਵੀ ਦੋਵੇਂ ਬਦਲ ਰਹੇ ਹਨ। ਅੱਜ ਤਕ ਇਕ ਵਾਰ ਵੀ ਕੋਈ ਦਰਿਆ ਨੂੰ ਪਾਰ ਨਹੀਂ ਕਰ ਸਕਿਆ।''



ਆਪਣੀ ਸਾਦੀ ਦੇਸੀ ਬੋਲੀ ਵਿਚ ਅਸੀਂ ਸਮੇਂ ਨੂੰ 'ਕਾਲ' ਕਹਿੰਦੇ ਹਾਂ। ਭੂਤਕਾਲ-ਭਵਿਖਤ ਕਾਲ ਆਦਿਕ। ਇਸੇ ਸਾਦੀ ਬੋਲ ਵਿਚ ਕਾਲ ਮੌਤ ਨੂੰ ਵੀ ਕਹਿੰਦੇ ਹਨ- 'ਬਸ ਉਸ ਦਾ ਕਾਲ ਆ ਗਿਆ ਸੀ।' ਸਾਡੇ ਬਜ਼ੁਰਗਾਂ ਨੂੰ ਸਾਫ ਪਤਾ ਸੀ ਕਿ ਸਮੇਂ ਅਤੇ ਮੌਤ-ਇਨ੍ਹਾਂ ਦੋ ਸ਼ਬਦਾਂ ਦੇ ਅਰਥਾਂ ਵਿਚ ਕੋਈ ਭੇਦ ਨਹੀਂ। ਇਕੋ ਸ਼ਕਤੀ ਦੇ ਦੋ ਨਾਮ ਰੱਖ ਦਿੱਤੇ ਗਏ।

ਜੇ ਹਰ ਵਕਤ ਸਮੇਂ ਵਿਚ ਰਹਿ ਰਹੇ ਹਾਂ ਤ ਹਰ ਵਕਤ ਮੌਤ ਦੇ ਜਬਾੜੇ ਵਿਚ ਪਏ ਹੋਏ ਹਾਂ ਇਹੋ ਜਿਹੀ ਹਾਲਤ ਵਿਚ ਗੀਤ ਕਿਵੇਂ ਗਾਈਏ ਸੰਗੀਤ ਕਿਵੇਂ ਸੁਣੀਏ, ਆਪਣੇ ਪਿਆਰਿਅ ਨਾਲ ਗੱਲਾਂ ਕਿਵੇਂ ਕਰੀਏ ਜੇ ਹਰ ਪਲ ਮੌਤ ਦ ਭਿਆਨਕ ਇਕ ਬਿਗਲ ਹੈ? ਇਸ ਬਾ ਹਾਫਿਜ਼ ਸ਼ੀਰਾਜੀ ਦੇ ਫਾਰਸੀ ਵਿਚ ਅੰਕਿਤ ਕੁ ਵਾਕ ਹਨ। ਬੁਲਬੁਲ ਅਤੇ ਗੁਲਾਬ ਦਾ ਆ ਵਿਚ ਇਸ਼ਕ ਹੈ। ਹਾਫਿਜ਼ ਨੇ ਇਨ੍ਹਾਂ ਦੋਵ ਪ੍ਰੇਮੀਆਂ ਦੀ ਗੱਲਬਾਤ ਸੁਣ ਕੇ ਲਿਖ ਦਿੱਤੀ

ਬੁਲਬੁਲ ਨੇ ਗੁਲਾਬ ਨੂੰ ਕਿਹਾ- ਮਾਣ ਨ ਕਰ। ਹਵਾ ਦਾ ਇਕ ਬੁੱਲਾ ਆਏਗਾ ਤਾਂ ਪੰਖੜੀ ਪੰਖੜੀ ਹੋ ਕੇ ਖਿੱਲਰ ਜਾਏਂਗਾ ਤੇ ਨਾ ਨਿਸ਼ਾਨ ਬਾਕੀ ਨਹੀਂ ਬਚੇਗਾ। ਮਾਣ ਨਾ ਕਰ

ਸੁਣ ਕੇ ਗੁਲਾਬ ਨੇ ਕਿਹਾ- ਮੈਂ ਤਾਂ ਤੇਰ ਕਿਸੇ ਗੱਲ ਦਾ ਕਦੀ ਬੁਰਾ ਨਹੀਂ ਮਨਾਇਅ ਇਹ ਜੋ ਤੂੰ ਹੁਣ ਕਿਹਾ ਹੈ-ਇਹ ਤਾਂ ਅਮਰ ਸੱ ਹੈ, ਫਿਰ ਇਸ ਦਾ ਕੀ ਬੁਰਾ ਮਨਾਉਣਾ? ਬ ਮੈਂ ਤਾਂ ਏਨਾ ਆਖਣਾ ਹੈ ਕਿ ਜਿਸ ਨੂੰ ਪਿਆ ਕਰਦੇ ਹੋਈਏ ਉਸ ਨਾਲ ਇਹੋ ਜਿਹੀਆਂ ਗੱਲ ਨਹੀਂ ਕਰੀਦੀਆਂ। ਕੁਝ ਸੱਚ, ਦੁਸ਼ਮਣ ਬੋਲਣ ਲਈ ਛੱਡ ਦਿੱਤੇ ਜਾਣੇ ਚਾਹੀਦੇ ਹਨ

•••

ਹਾਫਿਜ਼ ਦੇ ਇਹ ਬੋਲ ਪੜ੍ਹਨ ਉਪਰੰਤ ਪ ਲੱਗਾ ਕਿ ਵਿਛੋੜੇ ਵੇਲੇ ਰਾਂਝੇ ਨੇ ਹੀਰ ਨੂੰ ਕਿਹਾ, ਉਸ ਦਾ ਕੀ ਅਰਥ ਸੀ। ਰਾਂਝੇ ਨੇ ਕਿ ਸੀ, ''ਸੰਸਾਰ ਵਿਚ ਲੱਖਾਂ ਹੀਰਾਂ ਹੋਣਗੀਆਂ



ਫੋਟੋ: ਪ੍ਰੋ. ਸਵਰਾਜ, ਪਟਿਆਲਾ

ਅਣਗਿਣਤ ਰਾਂਝੇ ਹੋਣਗੇ। ਬਸ ਇਕ ਤੂੰ ਤੇ ਮੈਂ ਨਹੀਂ ਹੋਵਾਂਗੇ। ਬਾਕੀ ਸਭ ਕੁਝ ਉਵੇਂ ਦਾ ਉਵੇਂ ਹੋਵੇਗਾ, ਪਰ ਇਹ ਪਲ, ਜਿਸ ਵਿਚ ਤੂੰ ਤੇ ਮੈਂ ਖਲੋਤੇ ਹਾਂ, ਇਹ ਪਲ ਨਹੀਂ ਹੋਵੇਗਾ ਕਦੀ ਮੁੜ ਕੇ। ਹੁਣ ਤੂੰ ਤੇ ਮੈਂ ਕਿਆਮਤ ਦੇ ਦਿਨ ਮਿਲਾਂਗੇ। ਤੇ ਕਿਆਮਤ ਕਿਹੜਾ ਦੂਰ ਹੈ? ਰੱਬ ਰਾਖਾ। ਖ਼ੁਦਾ ਹਾਫ਼ਿਜ਼। ਜਲਦੀ ਮਿਲਾਂਗੇ। ਕਿਆਮਤ ਤਾਂ ਸਾਹਮਣੇ ਪ੍ਰਤੱਖ ਦਿਸ ਰਹੀ ਹੈ।''

●●●

ਨਿਊਟਨ ਚਲਾਕ ਆਦਮੀ ਸੀ। ਉਸ ਦੀਆਂ ਪ੍ਰਾਪਤੀਆਂ ਬਾਬਤ ਸਾਰੇ ਗਿਆਨਵਾਨ ਪੁਰਖ ਭਲੀਭਾਂਤ ਜਾਣਦੇ ਹਨ ਪਰ ਉਸ ਦੀ ਇਕ ਚਲਾਕੀ ਆਪਾਂ ਅਗਿਆਨੀ ਹੋਣ ਦੇ ਬਾਵਜੂਦ ਫੜ ਲਈ। ਉਹ ਆਪਣੀ ਕਿਤਾਬ 'ਗਣਿਤ ਦੇ ਅਸੂਲ' (Principia Mathematics) ਦੇ ਆਰੰਭ ਵਿਚ ਲਿਖਦਾ ਹੈ, ''ਸਾਰਾ ਸੰਸਾਰ ਸਮੇਂ ਅਤੇ ਸਥਾਨ ਵਿਚ ਘਿਰਿਆ ਹੋਇਆ ਹੈ। ਸਮਾਂ ਕੀ ਹੈ, ਇਹ ਤਾਂ ਸਭ ਜਾਣਦੇ ਹਨ ਪਰ ਪੁਲਾੜ (ਸਥਾਨ) ਬਾਰੇ ਲੋਕਾਂ ਨੂੰ ਘੱਟ ਪਤਾ ਹੈ। ਮੈਂ ਇਸ ਕਿਤਾਬ ਵਿਚ ਸਪੇਸ ਬਾਰੇ ਕੁਝ ਦੱਸਦਾ ਹਾਂ।''



ਰ ਮਾਨ ਪੱਖੋ ਕਲਾਂ

ਨਿਊਟਨ ਭਰਾ, ਪੁਲਾੜ, ਸਥਾਨ ਬਾਰੇ ਤਾਂ ਅਸੀਂ ਵੀ ਸਗੋਂ ਥੋੜ੍ਹਾ ਬਹੁਤ ਜਾਣਦੇ ਹਾਂ ਪਰ ਸਮੇਂ ਬਾਰੇ ਸਾਨੂੰ ਕੱਖ ਪਤਾ ਨਹੀਂ। ਜੇ ਤੈਨੂੰ ਕੁਝ ਸਮੇਂ ਬਾਰੇ ਪਤਾ ਸੀ ਜਿਵੇਂ ਕਿ ਤੇਰੇ ਇਸ ਵਾਕ ਤੋਂ ਲਗਦਾ ਹੈ ਕਿ ਪਤਾ ਸੀ, ਫਿਰ ਇਸ ਬਾਰੇ ਵੀ ਕੁਝ ਦੱਸ ਜਾਂਦਾ। ਅਸੀਂ ਬਿਲਕੁਲ ਖਾਲੀ ਹੱਥ ਬੈਠੇ ਹਾਂ। ਸਾਰੀ ਰੇਤ ਮੁੱਠੀ ਵਿਚੋਂ ਕਿਰ ਚੁੱਕੀ ਹੈ। ਕਿ ਤੈਨੂੰ ਵੀ ਕੁਝ ਪਤਾ ਨਹੀਂ ਸੀ?

ਸੰਤ ਆਗਸਤਿਨ ਲਿਖਦੇ ਹਨ, ''ਜਿਸ ਨੂੰ ਵਕਤ ਆਖਦੇ ਹਾਂ ਬੜੀ ਅਜਬ ਸ਼ੈਅ ਹੈ ਇਹ। ਜਦੋਂ ਮੈਂ ਇਸ ਬਾਰੇ ਨਹੀਂ ਸੋਚਦਾ- ਮੈਨੂੰ ਸਭ ਪਤਾ ਹੁੰਦਾ ਹੈ ਕਿ ਇਹ ਕੀ ਹੈ ਪਰ ਜਦੋਂ ਸੋਚ ਕੇ ਜਾਣਨ ਦਾ ਯਤਨ ਕਰਦਾ ਹਾਂ ਤਾਂ ਜੋ ਪਤਾ ਸੀ ਉਹ ਵੀ ਭੁੱਲ ਜਾਂਦਾ ਹੈ।''

ਖੁਮਾਰ ਨੇ ਇਕ ਦਿਨ ਤੁਰੇ ਜਾਂਦਿਆਂ ਕਿਹਾ, ''ਇਸ ਨੂੰ ਆਪਣੀ ਕਹਾਣੀ ਕਿਸ ਤਰ੍ਹਾਂ ਸੁਣਾਵਾਂ? ਇਹ ਤਾਂ ਇਕ ਪਲ ਵੀ ਰਕਦਾ ਨਹੀਂ। ਤੈਨੂੰ ਇਸ ਕਰਕੇ ਗੱਲ ਸੁਣਾ ਸਕਦਾ ਹਾਂ ਕਿਉਂਕਿ ਤੂੰ ਟਿਕ ਕੇ ਸੁਣਦਾ ਹੈਂ- ਰੁਕ ਕੇ। ਇਹ ਤਾਂ ਦੌੜ ਰਿਹਾ ਹੈ ਲਗਾਤਾਰ, ਇਸ ਦੀ ਗੱਲ ਇਸ ਨਾਲ ਕਿਵੇਂ ਕਰੀਏ, ਕਦੋਂ ਕਰੀਏ?''

ਅਮਰੀਕਨ ਸ਼ਾਇਰ ਐਜ਼ਰਾਪਾਊਂਡ ਲਿਖਦਾ ਹੈ, ''ਲੰਘ ਗਿਆ ਸਮਾਂ/ਅਛੋਪਲੇ ਜਿਹੇ/ ਜਿਵੇਂ ਲੰਘ ਜਾਏ ਚੂਹਾ ਘਾਹ ਹੇਠੋਂ ਦੀ, ਤੇ ਹਿੱਲਣ ਨਾ ਘਾਹ ਦੀਆਂ ਪੱਤੀਆਂ ਤਕ ਵੀ/ਲੰਘ ਗਿਆ ਹੈ ਸਮਾਂ ਇਕ ਹਉਕੇ ਵਾਂਗ।''

●●●

ਨਾ ਇਹ ਸਾਧੂਆਂ ਦੀ ਪਕੜ ਵਿਚ ਆਇਆ ਨਾ ਵਿਗਿਆਨੀਆਂ ਦੇ ਹਿਸਾਬ ਵਿਚ। ਲਉ ਵਿਗਿਆਨ ਦਾ ਫੈਸਲਾ ਸੁਣੋ-ਬੀਤ ਗਏ ਸਮੇਂ ਨੂੰ 'ਭੂਤਕਾਲ' ਕਿਹਾ ਜਾਂਦਾ ਹੈ। ਇਹ ਬੀਤ ਗਿਆ ਹੈ। ਹੁਣ ਨਹੀਂ ਹੈ। ਹੁਣ ਇਹ ਜ਼ੀਰੋ ਹੈ। ਭਵਿੱਖ ਅਜੇ ਨਹੀਂ ਆਇਆ। ਆਵੇਗਾ। ਹੁਣ ਭਵਿੱਖ ਨਹੀਂ ਹੈ। ਹੁਣ ਇਹ ਜ਼ੀਰੋ ਹੈ। ਤੇ ਵਰਤਮਾਨ? ਵਰਤਮਾਨ ਕੀ ਹੈ ਆਖਰ? ਭਵਿੱਖ ਦੇ ਭੂਤ ਵਿਚ ਤਬਦੀਲ ਹੋਣ ਦੀ ਇਕ ਪ੍ਰਕ੍ਰਿਆ ਮਾਤਰ ਹੈ ਵਰਤਮਾਨ ਤਾਂ- ਵਰਤਮਾਨ ਦੀ ਆਪਣੀ ਕੋਈ ਹੋਂਦ ਨਹੀਂ। ਆਉਣ ਵਾਲਾ ਪਲ ਹੁਣੇ ਭਵਿੱਖ ਵਿਚ ਸੀ- ਹੁਣੇ ਭੂਤ ਵਿਚ

**ਹਰਪਾਲ ਸਿੰਘ ਪੰਨੂ**

ਚਲਾ ਗਿਆ। ਵਰਤਮਾਨ ਕਿੱਥੇ ਹੈ? ਜ਼ੀਰੋ ਦੁਆਰਾ ਜ਼ੀਰੋ ਬਣਨਾ, ਭਾਵ ਭਵਿੱਖ ਦਾ ਭੂਤ ਵਿਚ ਬਦਲਣਾ ਹੀ ਜੇ ਵਰਤਮਾਨ ਹੈ, ਫਿਰ ਇਹ ਵੀ ਜ਼ੀਰੋ ਹੈ। ਸੋ ਗਣਿਤ ਅਨੁਸਾਰ ਤਾਂ ਸਮਾਂ ਜ਼ੀਰੋ ਹੈ। ਹੈ ਹੀ ਨਹੀਂ। ਫਿਰ ਇਹ ਕਿੱਥੇ ਹੈ ਤੇ ਕਿਹੋ ਜਿਹਾ ਹੈ?

ਇਹ ਜਿਸ ਨੂੰ ਤੁਸੀਂ ਘੰਟੇ, ਦਿਨ, ਸਾਲ ਆਖਦੇ ਹੋ-ਜੇ ਇਸ ਨੂੰ ਸਮਾਂ ਕਹਿ ਰਹੇ ਹੋ, ਫਿਰ ਭੁੱਲ ਵਿਚ ਹੋ ਤੁਸੀਂ। ਇਹ ਤਾਂ ਧਰਤੀ ਦੀ ਗਤੀ ਹੈ। ਇਸ ਸਮਾਂ ਕਿਵੇਂ ਬਣ ਗਈ? ਇਕ ਦਿਨ ਰਾਤ- 24 ਘੰਟੇ- ਧਰਤੀ ਨੇ ਆਪਣੇ ਧੁਰੇ ਦੁਆਲੇ ਚੱਕਰ ਕੱਟ ਲਿਆ। ਇਸ ਗੇੜੇ ਦੇ ਅਸੀਂ ਆਪਣੀ ਮਰਜ਼ੀ ਨਾਲ 24 ਹਿੱਸੇ ਕਰ ਲਏ ਤੇ ਇਕ ਹਿੱਸਾ ਘੰਟਾ ਹੋ ਗਿਆ। ਇਵੇਂ ਹੀ ਸੂਰਜ ਦੇ ਦੁਆਲੇ ਧਰਤੀ ਇਕ ਚੱਕਰ ਪੂਰਾ ਕਰ ਗਈ ਤਾਂ ਅਸੀਂ ਉਸ ਨੂੰ ਇਕ ਸਾਲ ਕਿਹਾ ਪਰ ਜੇ ਕਿਤੇ ਧਰਤੀ ਸੂਰਜ ਦੇ ਦੁਆਲੇ ਪੰਜ ਮਿੰਟ ਵਿਚ ਇਕ ਚੱਕਰ ਪੂਰਾ ਕਰ ਲਵੇ- ਫਿਰ ਕੀ ਸਾਲ ਪੰਜ ਮਿੰਟ ਦਾ ਹੋ ਜਾਵੇਗਾ? ਤੇ ਜੇ ਧਰਤੀ ਮੰਨ ਲਵੋ ਕਿ ਗਤੀ ਕਰਦੀ ਰੁਕ ਜਾਵੇ ਤਾਂ ਕੀ ਸਮਾਂ ਵੀ ਰੁਕ ਜਾਵੇਗਾ ਤੇ ਉਮਰ ਨਹੀਂ ਬੀਤੇਗੀ? ਗਤੀ ਤਾਂ ਇਕ ਭੌਤਿਕ ਕ੍ਰਿਆ ਹੈ- ਇਸ ਦਾ ਸਮੇਂ ਨਾਲ ਕੀ ਸਬੰਧ ਹੋਇਆ?

ਧਰਤੀ ਰੁਕ ਜਾਵੇ ਤਾਂ ਲਗਦਾ ਹੈ ਕਿ ਸਮਾਂ ਰੁਕ ਜਾਵੇਗਾ। ਪਰ ਆਈਨਸਟਾਈਨ ਨੇ ਇਕ ਹੋਰ ਵੱਡੀ ਗੜਬੜ ਪੈਦਾ ਕਰ ਦਿੱਤੀ। ਉਹ ਕਹਿੰਦਾ ਹੈ ਰੁਕੋ ਨਹੀਂ- ਕਿਉਂਕਿ ਰੁਕ ਸਕਦੇ ਹੀ ਨਹੀਂ। ਤੇਜ਼ ਚੱਲੋ। ਜੇ ਰਫਤਾਰ ਰੋਸ਼ਨੀ ਜਿੰਨੀ ਕਰ ਲਵੋਗੇ ਤਾਂ ਸਮਾਂ ਰੁਕ ਜਾਵੇਗਾ ਤੇ ਜੇ ਰੋਸ਼ਨੀ ਤੋਂ ਵੀ ਅੱਗੇ ਲੰਘ ਗਏ-ਫਿਰ ਸਮਾਂ ਪੁੱਠਾ ਗਿੜਨ ਲੱਗੇਗਾ। ਗਣਿਤ ਅਤੇ ਭੌਤਿਕ ਵਿਗਿਆਨ ਦੇ ਸ਼ੁੱਧ ਸੂਤਰਾਂ ਨਾਲ ਉਸਨੇ ਅਜਿਹਾ ਸਿੱਧ ਕਰ ਕੇ ਦਿਖਾਇਆ। ਉਸ ਨੇ ਤਾਂ ਇਹ ਵੀ ਕਿਹਾ- ''ਤੁਸੀਂ ਭੂਤਕਾਲ ਨੂੰ ਜਾਣਦੇ ਹੋ। ਇਸ ਦੀ ਸਹਾਇਤਾ ਨਾਲ ਤੁਸੀਂ ਭਵਿੱਖ ਬਾਰੇ ਅੰਦਾਜ਼ੇ ਲਾਉਂਦੇ ਹੋ, ਯੋਜਨਾਵਾਂ ਬਣਾਉਂਦੇ ਹੋ ਕਿਉਂਕਿ ਤੁਸੀਂ ਭਵਿੱਖ ਬਾਰੇ ਪੂਰਾ ਨਹੀਂ ਜਾਣਦੇ। ਮੇਰੇ ਸਿਧਾਂਤ ਅਨੁਸਾਰ ਅਜਿਹੇ ਵਿਅਕਤੀ ਵੀ ਹਨ ਜਿਹੜੇ ਕੇਵਲ ਭਵਿੱਖ ਬਾਰੇ ਪੂਰੀ ਤਰ੍ਹਾਂ ਜਾਣਦੇ ਹਨ- ਉਨ੍ਹਾਂ ਨੂੰ ਭੂਤਕਾਲ ਦਾ ਕੋਈ ਪਤਾ ਨਹੀਂ। ਉਹ ਭਵਿੱਖ ਦੀ ਸਹਾਇਤਾ ਲੈ ਕੇ ਭੂਤਕਾਲ ਬਾਰੇ ਕੁਝ ਅਨੁਮਾਨ ਲਾਉਂਦੇ ਹਨ ਜੋ ਉਸੇ ਤਰ੍ਹਾਂ ਗਲਤ ਵੀ ਹੋ ਸਕਦੇ ਹਨ ਜਿਵੇਂ ਸਾਡੇ ਅਨੁਮਾਨ ਭਵਿੱਖ ਬਾਬਤ ਅਕਸਰ ਗਲਤ ਹੋ ਜਾਂਦੇ ਹਨ।''

ਇਹ ਸੁਣ ਕੇ ਮਿੰਕੋਵਸਕੀ ਨੇ ਆਈਨਸਟਾਈਨ ਨੂੰ ਪੁੱਛਿਆ, 'ਸਮਾਂ ਪੁੱਠਾ ਗਿੜਨ ਦਾ ਭਾਵ ਹੈ ਕਿ ਮੁਰਗੀ ਫਿਰ ਚੂਚਾ ਬਣ ਕੇ ਅੰਡੇ ਦੇ ਅੰਦਰ ਚਲੀ ਜਾਏਗੀ? ਇਹ ਵੀ

(ਬਾਕੀ ਸਫਾ 11 ਕਾਲਮ 1 'ਤੇ)

# ਦਬੇ ਪਾਉਂ ਜੋ ਗੁਜ਼ਰਾ ਹੈ ਕਹੀਂ ਵਕਤ

(ਸਫ਼ਾ I ਕਾਲਮ 8 ਦੀ ਬਾਕੀ)

ਦੱਸੋ ਕਿ ਜਿਹੜੀ ਰੋਟੀ ਮੈਂ ਕੱਲ੍ਹ ਨੂੰ ਖਾਵਾਂਗਾ ਕੀ ਉਹ ਮੈਂ ਅੱਜ ਵੀ ਹਜ਼ਮ ਕਰ ਸਕਦਾ ਹਾਂ?''

ਆਈਨਸਟਾਈਨ ਨੇ ਕਿਹਾ, ''ਜਿਸ ਥਾਂ ਮੈਂ ਖਲੋਤਾ ਹਾਂ- ਉਥੇ ਇਹੋ ਜਿਹੀ ਕੋਈ ਗੱਲ ਅਨਹੋਣੀ ਨਹੀਂ ਹੈ, ਨਾ ਵਚਿੱਤਰ। ਤੁਸੀਂ ਨਿਊਟਨ ਵਾਂਗ ਹੱਥ ਵਿਚ ਲੋਹੇ ਦਾ ਗਜ਼ ਲੈ ਕੇ ਕੰਧ ਦੀ ਲੰਬਾਈ ਮਿਣ ਰਹੇ ਹੋ। ਇਹ ਕੀ ਔਖਾ ਕੰਮ ਹੋਇਆ? ਗਜ਼ ਤੁਹਾਡੇ ਹੱਥ ਵਿਚ ਹੈ ਤੇ ਕੰਧ ਖਲੋਤੀ ਹੋਈ ਹੈ ਪਰ ਜੇ ਮੈਂ ਤੁਹਾਨੂੰ ਕਹਾਂ ਕਿ ਬੇਅੰਤ ਤੇਜ਼, ਤੀਬਰ ਗਤੀ ਵਿਚ ਇਕ ਬੇਅੰਤ ਲੰਮੀ ਵਲ ਖਾਂਦੀ ਹੋਈ ਸਰਾਲ ਦੌੜੀ ਜਾ ਰਹੀ ਹੈ, ਉਸ ਨੂੰ ਇਕ ਤੇਜ਼ ਦੌੜੇ ਜਾਂਦੇ ਸਪੋਲੀਏ ਨਾਲ ਮਿਣਨਾ ਹੈ। ਨਾ ਸਪੋਲੀਆ ਤੁਹਾਡੇ ਹੱਥ ਵਿਚ ਹੈ ਨਾ ਸਰਾਲ- ਤੇ ਇਹ ਵੱਖ-ਵੱਖ ਦਿਸ਼ਾਵਾਂ ਵਿਚ ਦੌੜ ਰਹੇ ਹਨ। ਕੀ ਅਜਿਹਾ ਕਰ ਸਕਦੇ ਹੋ? ਮੈਂ ਇਹੀ ਕੀਤਾ ਹੈ। ਆਕਾਸ਼ ਗੰਗਾ ਅਰਬਾਂ ਮੀਲ ਲੰਬੀ ਹੈ ਤੇ ਕਿਸੇ ਪਾਸੇ ਬਹੁਤ ਤੇਜ਼ ਦੌੜੀ ਜਾ ਰਹੀ ਹੈ। ਜਿਸ ਧਰਤੀ ਉਤੇ ਮੈਂ ਖਲੋਤਾ ਹਾਂ ਇਹ ਆਪਣੇ ਧੁਰੇ ਦੁਆਲੇ ਵੀ ਦੌੜ ਰਹੀ ਹੈ ਸੂਰਜ ਦੁਆਲੇ ਵੀ। ਸੂਰਜ ਕਿਸੇ ਹੋਰ ਪਾਸੇ ਦੌੜਦਾ ਜਾ ਰਿਹਾ ਹੈ ਕਿਉਂਕਿ ਉਸਦਾ ਕੇਂਦਰ ਕੋਈ ਹੋਰ ਹੈ ਤੇ ਉਹ ਕੇਂਦਰ ਵੀ ਕਿਧਰੇ ਹੋਰ ਜਾ ਰਿਹਾ ਹੈ। ਇਹ ਸਾਰੀਆਂ ਚੀਜ਼ਾਂ ਕਦੀ ਰੁਕੀਆਂ ਨਹੀਂ ਪਰ ਮੈਂ ਇਸੇ ਤਰ੍ਹਾਂ ਭੱਜੀਆਂ ਜਾਂਦੀਆਂ ਇਨ੍ਹਾਂ ਨਾਗਣੀਆਂ ਦੀ ਰਫ਼ਤਾਰ ਮਿਣ ਲਈ ਹੈ ਤੇ ਇਹ ਮਿਣਤੀ ਸਕਿੰਟ ਦੇ ਲੱਖਵੇਂ ਹਿੱਸੇ ਤਕ ਵੀ ਗਲਤ ਨਹੀਂ।

•••

ਕਾਲ ਅਜਿਹੀ ਸੱਪਣੀ ਹੈ ਜਿਹੜੀ ਆਪਣੇ ਪੈਦਾ ਕੀਤੇ ਹੋਏ ਬੱਚਿਆਂ ਨੂੰ ਲਗਾਤਾਰ ਖਾ ਰਹੀ ਹੈ ਪਰ ਰੱਜੀ ਨਹੀਂ। ਨਾ ਇਹ ਉਤਪਤੀ ਕਰਨ ਤੋਂ ਹਟੇ, ਨਾ ਖਾਣ ਤੋਂ...ਕਿਹੋ ਜਿਹੀ ਵਿਨਾਸ਼ਕਾਰੀ ਸ਼ੈਅ ਹੈ ਇਹ।

•••

ਜੇ ਕਾਲ ਨਹੀਂ, ਤਾਂ ਪੁਲਾੜ ਵੀ ਨਹੀਂ। ਸਮਾਂ ਤੇ ਸਥਾਨ ਅਨਿੱਖੜ ਹਨ। ਕੀ ਕੋਈ ਥਾਂ ਅਜਿਹੀ ਦੇਖੀ ਹੈ ਜਿਥੇ ਸਮਾਂ ਨਾ ਹੋਵੇ? ਇਵੇਂ ਹੀ ਕੋਈ ਸਮਾਂ ਅਜਿਹਾ ਨਹੀਂ ਹੋਇਆ ਜਿਹੜਾ ਸਥਾਨ ਤੋਂ ਬਗੈਰ ਹੋਵੇ। ਆਈਨਸਟਾਈਨ ਤਾਂ ਕਹਿੰਦਾ ਸੀ ਕਾਲ ਵੀ ਪੁਲਾੜ ਹੈ- ਥੋੜ੍ਹਾ ਕੁ ਵੱਖਰੀ ਤਰ੍ਹਾਂ ਦਾ। ਇਕ ਸਰਲ ਰੇਖਾ ਨੂੰ ਸਮਝ ਨਹੀਂ ਆਉਂਦੀ ਕਿ ਤਲ ਕੀ ਹੁੰਦਾ ਹੈ। ਤਲ ਨੂੰ ਪਤਾ ਨਹੀਂ ਲਗਦਾ ਕਿ ਠੋਸ ਕੀ ਹੁੰਦਾ ਹੈ। ਜਿਵੇਂ ਇਕ ਸਰਲ ਰੇਖਾ ਵਿਚ ਅਣਗਿਣਤ ਬਿੰਦੂ ਹਨ, ਇਵੇਂ ਤਲ ਵਿਚ ਅਣਗਿਣਤ ਸਰਲ ਰੇਖਾਵਾਂ ਹਨ ਤੇ ਠੋਸ ਵਿਚ ਅਣਗਿਣਤ ਤਲ ਹਨ। ਇਵੇਂ ਹੀ ਸਮੇਂ ਵਿਚ ਅਣਗਿਣਤ ਠੋਸ ਹਨ !

ਉਕਟਾਵੀਓ ਪਾਜ਼ ਕਹਿੰਦਾ ਹੈ, ''ਠੋਸ ਵਸਤਾਂ ਵਿਚ ਤਿੰਨ ਗੁਣ ਹੁੰਦੇ ਹਨ-ਲੰਬਾਈ, ਚੁੜਾਈ ਤੇ ਮੋਟਾਈ। ਠੋਸ ਵਸਤਾਂ ਦਾ ਪ੍ਰਛਾਵਾਂ ਦੋ ਗੁਣਾਂ ਵਾਲਾ ਹੁੰਦਾ ਹੈ- ਸਿਰਫ ਲੰਮਾ ਤੇ ਚੌੜਾ। ਅਸੀਂ ਜਿਹੜੇ ਤਿੰਨ ਗੁਣਾਂ ਵਾਲੇ ਠੋਸ ਹਾਂ ਕਿਤੇ ਅਸੀਂ ਕਿਸੇ ਚਾਰ ਗੁਣਾਂ ਵਾਲੇ ਵਿਅਕਤੀ ਦੇ ਪ੍ਰਛਾਵੇਂ ਤਾਂ ਨਹੀਂ? ਮੈਂ ਜਿਹੜਾ ਆਪਣੇ ਆਪ ਨੂੰ ਠੋਸ ਸਮਝ ਰਿਹਾ ਹਾਂ- ਕਿਤੇ ਮੈਂ ਬਿੰਦੂ ਤਾਂ ਨਹੀਂ? ਬਿੰਦੂ ਦੀ ਹੋਂਦ ਹੁੰਦੀ ਹੈ ਕੇਵਲ; ਆਕਾਰ ਨਹੀਂ ਹੁੰਦਾ। ਕੀ ਮੇਰੀ ਕੋਈ ਹੋਂਦ ਹੈ ਕਿ ਐਵੇਂ ਭੁਲੇਖਾ ਹੈ ਕੇਵਲ?

•••

ਮਹਾਤਮਾ ਬੁੱਧ ਨੇ ਕਿਹਾ ਸੀ, ''ਮਹਾਨ ਤੀਰ- ਅੰਦਾਜ਼ ਵਲੋਂ ਛੱਡੇ ਗਏ ਤੀਰ ਨੂੰ ਦੌੜ ਕੇ ਫੜ ਲੈਣ ਵਾਲੇ ਮਨੁੱਖ ਨੂੰ ਤੇਜ਼ ਦੌੜਾਕ ਕਹੋਗੇ? ਜੀਵਨ ਦੇ ਅਖੰਡ ਕਣਾਂ ਦੇ ਟੁੱਟਣ ਤੇ ਮਰਨ ਦੀ ਗਤੀ ਇਸ ਤੋਂ ਕਿਤੇ ਵਧੀਕ ਤੇਜ਼ ਹੈ। ਜਿਸ ਕਿਸ਼ਤੀ ਵਿਚ ਤੁਸੀਂ ਸਵਾਰ ਹੋ- ਉਹ ਅਨੰਤ ਤਿੱਖੀ ਚਾਲ ਨਾਲ ਕਿਸੇ ਪਾਸੇ ਉੱਡੀ ਜਾ ਰਹੀ ਹੈ। ਸੰਭਲ ਕੇ ਬੈਠਣਾ ਹੇ ਯਾਤਰੀਓ! ਕੋਈ ਸਵਾਰ ਕਿਸੇ ਵੇਲੇ ਵੀ ਡਿੱਗ ਸਕਦਾ ਹੈ। ਵਿਸ਼ਵ ਪਲ-ਪਲ ਘੁਲ ਰਿਹਾ ਹੈ। ਵਿਸ਼ਵ ਪਲ ਪਲ ਮਿਟ ਰਿਹਾ ਹੈ।

''ਮਨ ਦੇ ਇਕ ਫੁਰਨੇ ਦੀ ਕਿੱਡੀ ਕੁ ਉਮਰ ਹੈ? ਰੱਬ ਦੇ ਪਹੀਏ ਦਾ ਇਕ ਗੇੜਾ ਕਿੱਡਾ ਕੁ ਲੰਮਾ ਹੁੰਦਾ ਹੈ? ਇੰਨਾ ਕੁ ਲੰਮਾ ਹੈ ਜੀਵਨ ਪੰਧ। ਮਨ ਦੇ ਬਸ ਇਕ ਫੁਰਨੇ ਜਿੱਡਾ ਕੁ। ਇਕ ਫੁਰਨੇ ਦਾ ਨਾਮ ਹੀ ਜੀਵਨ ਹੈ। ਹੋਰ ਇਹ ਕੀ ਹੈ?''

'ਉਡਦੇ ਪੰਛੀ ਦੇ ਪ੍ਰਛਾਵੇਂ ਜਿੱਡੀ ਕੁ ਉਮਰ ਹੈ ਮਨੁੱਖਾਂ ਦੀ। ਘਾਹ ਦੀ ਪੱਤੀ ਉੱਪਰ ਝੂਮਦਾ ਇਕ ਤ੍ਰੇਲ ਤੁਪਕਾ ਸਵੇਰ ਸਾਰ ਆਖਦਾ ਹੈ, ਮੈਂ ਚੱਲਿਆ ਹਾਂ ਮਾਂ। ਮੈਨੂੰ ਮੋੜੀ ਨਾ।''

ਦਾਓਰੇਨ ਨੇ ਲਿਖਿਆ- ਪਤਝੜ ਦੀ ਰੁੱਤੇ ਰੁੰਡਮੁੰਡ ਦਰਖਤਾਂ ਨੂੰ ਦੇਖ ਕੇ ਪਤਾ ਲਗਦਾ ਹੈ ਕਿ ਬਸੰਤ ਦੀ ਸ਼ਾਨ ਕਿਹੋ ਜਿਹੀ ਸੀ। ਆਪਣੇ ਪਿਆਰਿਆਂ ਦਾ ਸ਼ਮਸ਼ਾਨਘਾਟ ਵਿਚ ਸਸਕਾਰ ਕਰਕੇ ਜਦ ਵਾਪਸ ਘਰਾਂ ਨੂੰ ਪਰਤਦੇ ਹਾਂ ਤਾਂ ਪਤਾ ਲਗਦਾ ਹੈ ਦੌਲਤ ਅਤੇ ਰਿਸ਼ਤੇ ਕਿੰਨੇ ਕਮਜ਼ੋਰ ਹਨ- ਕਿੰਨੇ ਬੇਵਸ- ਕਿੰਨੇ ਲਾਚਾਰ।

•••

ਪਰ ਸਮੇਂ ਦੀ ਇਹ ਕਿਸ਼ਤੀ ਜਿਹੜੀ ਮੌਤ ਵੱਲ ਉਡਦੀ ਜਾ ਰਹੀ ਹੈ, ਇਸ ਵਿਚ ਕੁਝ ਲੋਕ ਬੇਪ੍ਰਵਾਹ ਬੈਠੇ ਗਾਉਂਦੇ ਜਾ ਰਹੇ ਹਨ। ਇਹੋ ਜਿਹਾ ਹੀ ਇਕ ਮਨਸੂਰ ਹੋਇਆ ਸੀ ਜਿਸ ਨੂੰ ਯਾਦ ਕਰਦੇ ਹੋਏ ਭਾਈ ਨੰਦ ਲਾਲ ਲਿਖਦੇ ਹਨ। ''ਮਨਸੂਰ ਦਾ ਨਾਮ ਲੈ ਕੇ ਤੁਰਨ ਲੱਗਾ ਹੈਂ ਤਾਂ ਧਿਆਨ ਰੱਖੀਂ। ਕਿਧਰੇ ਬੇਅਦਬੀ ਨਾ ਕਰ ਦੇਈਂ। ਆਪਣਾ ਸਿਰ ਤੇ ਸੂਲੀ ਵਾਲਾ ਰੱਸਾ ਕਿਤੇ ਘਰ ਨਾ ਭੁੱਲ ਜਾਈਂ। ਰੱਸਾ ਸਿਰ ਦੇ ਹਰ ਵਕਤ ਨੇੜੇ ਰੱਖੀਂ।'' •••

ਖੁਮਾਰ ਸਾਹਿਬ ਮਸਤੀ ਵਿਚ ਤੁਰੇ ਆ ਰਹੇ ਅਚਾਨਕ ਮਿਲੇ। ਮੈਂ ਪੁੱਛਿਆ, ਕਿੱਧਰੋਂ ਆ ਰਹੇ ਹੋ? ਕਿੱਧਰ ਜਾ ਰਹੇ ਹੋ?

ਉਹ ਬੋਲੇ ਸ਼ਿਅਰ ਸੁਣ:

*ਹਵਾ ਕੇ ਕੰਧੇ ਪਰ ਬਾਦਲ ਕੇ ਟੁਕੜੇ ਕੀ ਤਰਹ ਹਮ ਹੈਂ*
*ਕਿਸੀ ਝੋਂਕੇ ਸੇ ਪੂਛੇਂਗੇ ਕਿ ਹਮ ਕੋ ਹੈ ਕਿਧਰ ਜਾਨਾ॥*

ਲਉ ਜੀ ਖੁਮਾਰ ਦਾ ਨਾਮ ਲੈਂਦਿਆਂ ਹੀ ਉਹ ਸ਼ਿਅਰ ਵੀ ਯਾਦ ਆ ਗਿਆ ਜਿਹੜਾ ਇਸ ਨਿਬੰਧ ਦੇ ਸ਼ੁਰੂ ਵਿਚ ਭੁੱਲ ਗਿਆ ਸਾਂ ਤੇ ਕੇਵਲ ਅਰਥ ਯਾਦ ਰਹਿ ਗਏ ਸਨ। ਉਹ ਇਉਂ ਹੈ:

*ਕੈਸੀ ਆਹਟ ਹੈ ਚਲੋ ਚਲ ਕੇ*
*ਜ਼ਰਾ ਦੇਖ ਤੋ ਲੇਂ*
*ਯੇਹ ਦਬੇ ਪਾਉਂ ਜੋ ਗੁਜ਼ਰਾ ਹੈ*
*ਕਹੀਂ ਵਕਤ ਨ ਹੋ।*